ਇਸ ਪੁਸਤਕ ਨੂੰ ਆਗਿਆ ਬਿਨਾ ਕੋਈ ਨਾ ਛਾਪੇ ॥



# ਭਾਰਤ ਮੰਗਲ

ਅਤੇ

# ਕਲਗੀਧਰ ਉਪਕਾਰ

ਅਰਥਾਤ

## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ

ਦੇ ਜਨਮ ਦਿਨ ਦੀ ਵਿਧਾਈ

ਕ੍ਰਿਤ

## ਭਾਈ ਦਿੱਤ ਸਿੰਘ ਜੀ ਗਜ਼ਾਨੀ

ਪੰਜਾਬੀ ਪ੍ਰੋਫੈਸਰ ਔਰੀਐਂਟਲ ਕਾਲਜ ਅਤੇ
ਐਡੀਟਰ ਖਾਲਸਾ ਅਖਬਾਰ, ਲਾਹੌਰ

ਸੰਮਤ ੪੩੨ ਨਾਨਕ ਸ਼ਾਹੀ

ਖਾਲਸਾ ਪ੍ਰੇਸ ਲਾਹੌਰ ਮੇਂ ਭਾਈ ਮਈਆ ਸਿੰਘ
ਮੈਨੇਜਰ ਕੇ ਪ੍ਰਬੰਧ ਸੇ ਛਪੇ

੧,੦੦੦ ਕਾਪੀ — ਮੋਖ ।)॥

Thaman Singh

# ਭਾਰਤ ਮੰਗਲ

## ਛੰਦ

ਮਗਲ ਕਰ ਹੇ ਭਾਰਤ ਭੂਮੀ ਓਹ ਸ਼ੁਭ ਦਿਨ ਅੱਜ ਆਇਆ ਹੈ।
ਜਿਸ ਦਿਨ ਤੇਰੇ ਮੈਂ ਗੁਰ ਯੋਧਾ ਧਰਮ ਧੁਜਾ ਪ੍ਰਗਟਾਇਆ ਹੈ॥
ਜ਼ੁਲਮ ਅੰਧੇਰੀ ਛਾਈ ਮੇਂ ਜੋ ਸੂਰਜ ਸਮ ਚਮਕਾਇਆ ਹੈ।
ਗੁਰੂ ਗੋਬਿੰਦ ਸਿੰਘ ਸੋਢ ਵੰਸ ਹੈ ਤੇਰਾ ਬੰਸ ਵਧਾਇਆ ਹੈ॥ ੧॥
ਪਿਤਾ ਆਪ ਦੇ ਸੀਸ ਦਾਨ ਦੇ ਤੇਰੇ ਪਿਤਾ ਬਚਾਏ ਸੇ।
ਕਹੀ ਕੌਨ ਧਰਮਾਤਮ ਤੁਮ ਤੇ ਦਿੱਲੀ ਓਰ ਪਠਾਏ ਸੇ॥
ਸੀਸ ਕਟੇ ਦੀ ਖਬਰ ਪਾਇਕੇ ਰੰਚਕ ਨਾ ਘਬਰਾਏ ਸੇ।
ਹਾਹਾ ਕਾਰ ਜਗਤ ਵਿੱਚ ਸੁਣਕੇ ਜੈਜੈ ਕਾਰ ਗਜਾਏ ਸੇ॥ ੨॥
ਨੀਹਾਂ ਹੇਠ ਦਿਵਾਕੇ ਜਿਸਨੇ ਆਪਨੇ ਪ੍ਰਭ ਪਿਆਰੇ ਜੀ।
ਇਸ ਭਾਰਤ ਭੂਮੀ ਦੇ ਕੀੜੇ ਦੇਖੋ ਪੂਤ ਸੁਖਾਰੇ ਜੀ॥
ਸਨਮੁਖ ਕਹੇ ਸ਼ਹੀਦ ਯੁੱਧ ਮੇਂ ਪਾਨੀ ਬਿਨਾਂ ਦੁਖਾਰੇ ਜੀ।
ਪੀਕੇ ਗਏ ਸ੍ਵਰਗ ਨੂੰ ਓੜਕ ਆਪਨੇ ਲਹੂ ਵਿਚਾਰੇ ਜੀ॥ ੩॥
ਅਪਨੀ ਮਾਤਾ ਤੜਫ ਤੜਫ ਕੇ ਬੰਦੀ ਵਿੱਚ ਮਰਵਾਈ ਸੀ।
ਵਾਂਗ ਰੇਤ ਦੀ ਮਛਲੀ ਦੇ ਜੋ ਓੜਕ ਨੂੰ ਤੜਫਾਈ ਸੀ।
ਦਿੱਤੇ ਪ੍ਰਾਨ ਅਕੇਲੀ ਨੇ ਨਾ ਓਥੇ ਹੋਰ ਸਹਾਈ ਸੀ:
ਤੇਰੀ ਲੱਖਾਂ ਮਾਤਾ ਦੀ ਜਿਨ ਜਾਨ ਜਹਾਨ ਬਚਾਈ ਸੀ॥ ੪॥
ਅਪਨੀ ਧਰਮ ਨਾਰੀਆਂ ਜਿਸਨੇ ਦਿੱਲੀ ਬੰਦ ਰਖਾਈਆਂ ਸਨ।
ਉਸਦੇ ਬਦਲੇ ਭਾਰਤ ਤੇਰੀ ਲੱਖਾਂ ਨਾਰ ਛੁਡਾਈਆਂ ਸਨ॥

ਜਿਸ ਯੋਧੇ ਦੇ ਉੱਦਮ ਪਰ ਉਹ ਲਖ ਲਖ ਘੋਲ ਘੁਮਾਈਆਂ ਸਨ।
ਭਾਰਤ ਤੇਰੇ ਸੁਖ ਦੇ ਕਾਰਨ ਰੰਚਕ ਨਾ ਪਛਤਾਂਈਆਂ ਸਨ ॥ ੫ ॥
ਅਪਨਾ ਘਰ ਉਜਾੜ ਕੇ ਜਿਸਨੇ ਤੇਰੇ ਘਰ ਵਸਵਾਏ ਹੈਂ।
ਤੇਰੇ ਪਿੱਛੇ ਹਸ ਹਸ ਜਿਸਨੇ ਰਣ ਮੇਂ ਖੂਨ ਵਗਾਏ ਹੈਂ ॥
ਪਕੜ ਕਮਾਨ ਬਾਨ ਜਿਨ ਕਰ ਮੇਂ ਘਨ ਜਿਉਂ ਸਰ ਵਰਸਾਏ ਹੈਂ।
ਦਿੱਤੇ ਸੁਖ ਸਭ ਤੈਨੂੰ ਭਾਰਤ ਅਰ ਦੁਖ ਆਪ ਉਠਾਏ ਹੈਂ ॥ ੬ ॥
ਅਪਨਾ ਰਾਜ ਭਾਗ ਸਭ ਖੋਕੇ ਤੈਨੂੰ ਰਾਜ ਦਿਵਾਏ ਹੇ।
ਜਿਸ ਦੇ ਅੰਮ੍ਰਿਤ ਦੀ ਸ਼ਕਤੀ ਨੇ ਚਿੜੀਓਂ ਬਾਜ਼ ਤੁੜਾਏ ਹੇ॥
ਵਡੇ ਵਡੇ ਜੋ ਖਾਨ ਬਹਾਦਰ ਖੰਡੇ ਨਾਲ ਖਪਾਏ ਹੇ।
ਤੇਰੇ ਸਿਰ ਤੇ ਕੰਟਕ ਜਿਸਨੇ ਭੁਜ ਬਲ ਨਾਲ ਉਠਾਏ ਹੇ ॥ ੭ ॥
ਅਪਨਾ ਛੋਡ ਅਰਾਮ ਜਿਸੀ ਨੇ ਤੂੰ ਅਰਾਮ ਵਿੱਚ ਪਾਈ ਹੈਂ।
ਅਪਨੀ ਦੌਲਤ ਸਗਲ ਲੁਟਾਕੇ ਤੂੰ ਧਨਵੰਤ ਬਨਾਈ ਹੈਂ ॥
ਨੰਗੇ ਪੈਰੀਂ ਪੈਦਲ ਚਲ ਜਿਨ ਘੋੜੇ ਚਾਇ ਚੜ੍ਹਾਈ ਹੈਂ।
ਅਪਨੇ ਮੁਖ ਪਰ ਸ਼ਸਤ੍ਰ ਖਾਧੇ ਤੂੰ ਨਿਰਘਾਉ ਬਚਾਈ ਹੈਂ ॥ ੮ ॥
ਖਾਇ ਅੱਕ ਦੀ ਖੱਖੜੀਆਂ ਜਿਸ ਆਪਨੀ ਭੁੱਖ ਗੁਵਾਈ ਸੀ।
ਸੌਣੇ ਕਾਰਨ ਰੋੜੇ ਦੀ ਜਿਸ ਧਰ ਪਰ ਕਰੀ ਵਿਛਾਈ ਸੀ॥
ਤੈਨੂੰ ਬਿੰਜਨ ਭੋਜਨ ਦਿੱਤੇ ਤਕੀਆ ਪਲੰਘ ਤੁਲਾਈ ਸੀ।
ਇਸ ਦਿਨ ਪ੍ਰਗਟ ਹੋਇਆ ਭਾਰਤ ਜੋ ਤੇਰਾ ਸੁਖਦਾਈ ਸੀ ॥ ੯ ॥
ਗਿਆ ਆਪ ਪਰਦੇਸ ਦੇਸ ਤਜ ਤੇਰਾ ਦੇਸ ਵਿਸਾਇ ਗਿਆ।
ਆਪ ਨ ਮੁੜਕੇ ਫੇਰਾ ਪਾਇਆ ਤੇਰਾ ਡੇਰਾ ਲਾਇ ਗਿਆ ॥
ਸਫਾ ਉਠਾਇ ਅਨੀਤੀ ਦੀ ਜੋ ਜਗ ਮੇਂ ਨੀਤ ਚਲਾਇ ਗਿਆ।
ਸੱਚਾ ਪਾਤਸ਼ਾਹ ਗੁਰ ਦਸਮਾਂ ਝੂਠੇ ਸ਼ਾਹ ਮਿਟਾਇ ਗਿਆ ॥ ੧੦ ॥
ਅਪਨੀ ਜ਼ਾਤ ਗੁਆਕੇ ਤੈਨੂੰ ਸੋਢੀ ਕੁਲ ਮਹਿ ਪਾਇਆ ਹੈ।

ਚਾਰੇ ਬਰਨਾਂ ਨੂੰ ਕਰ ਕੱਠੇ ਇੱਕੋ ਜਾ ਵਰਤਾਇਆ ਹੈ ॥
ਮੜ੍ਹੀ ਮਸਾਣੀ ਲੱਕੜਪੱਥਰ ਪੂਜਨ ਤੁਝੇ ਛੁਡਾਇਆ ਹੈ ।
ਸੋ ਦਸਮਾਂ ਗੁਰ ਕਲਗੀਧਰ ਇਸਉੱਤਮਦਿਨਪ੍ਰਗਟਾਇਆ ਹੈ॥੧੧॥
ਵੇਦ ਪੁਰਾਨ ਕੁਰਾਨ ਹਟਾ ਮਤ ਇਕ ਅਕਾਲ ਜਪਾਇ ਗਏ ।
ਭੇਖ ਦੰਭ ਨੂੰ ਦੂਰ ਕਰਾਕੇ ਏਕ ਅਲੇਖ ਲਖਾਇ ਗਏ ॥
ਬਰਤ ਨੇਮ ਅਰ ਜਪ ਤਪ ਪੂਜਾ ਰੋਜ਼ਾ ਬਾਂਗ ਮਿਟਾਇ ਗਏ ।
ਸਭ ਤੇ ਅਧਕ ਪ੍ਰੇਮ ਦੀ ਸਿੱਖਯਾ ਪ੍ਰਭ ਮਿਲਨੇ ਦੀ ਗਾਇ ਗਏ ॥ ੧੨ ।
ਹਿੰਦੂ ਕੌਮ ਕਰੋ ਅਜ ਮੰਗਲ ਤੇਰਾ ਰੱਛਕ ਆਇਆ ਰੀ ।
ਤੁਰਕੀ ਜ਼ੁਲਮ ਹੱਥ ਤੇ ਤੈਨੂੰ ਜਿਸਨੇ ਪਕੜ ਛੁਡਾਇਆ ਰੀ ॥
ਜਿਸ ਨੇ ਤੇਰੀ ਕੁਲ ਦੀ ਨਾਰਾਂ ਦੇਕੇ ਹੱਥ ਬਚਾਈਆਂ ਰੀ ।
ਨੂਰਾਂ ਅਤੇ ਫਾਤਮਾਂ ਬਨਣੋਂ ਕਰਕੇ ਜੰਗ ਹਟਾਈਆਂ ਰੀ ॥ ੧੩ ॥
ਫਿਰ ਤੇਰੇ ਬੱਚਿਆਂ ਨੂੰ ਜਿਸਨੇ ਤੇਰੀ ਗੋਦੀ ਪਾਇਆ ਥਾ ।
ਨੂਰ ਦੀਨ ਅਰ ਫਤੇ ਦੀਨ ਹੋ ਜਾਣੋਂ ਜਿਸੇ ਛੁਡਾਇਆ ਥਾ ॥
ਨਾਲ ਜ਼ੁਲਮ ਦੇ ਮਾਲਾ ਬਦਲੇ ਤਸਬੀ ਦੇਨ ਹਟਾਇਆ ਥਾ ।
ਦੇਖ ਦੇਖ ਹੇ ਹਿੰਦੂ ਜ਼ਾਤੀ ਉਹ ਗੁਰ ਜੀ ਅੱਜ ਆਇਆ ਥਾ ॥ ੧੪ ॥
ਰਾਮ ਕ੍ਰਿਸ਼ਨ ਅਰ ਬ੍ਯਾਸ ਰਿਖੀ ਦੇ ਨਾਮ ਧਰਾ ਜਿਨ ਰਾਖ ਦੀਏ ।
ਤੇਰੇ ਤੀਰਥ ਅਤੇ ਪੋਥੀਆਂ ਬਚ ਗਏ ਜਿਸ ਦੇ ਹਾਥ ਦੀਏ ॥
ਸਵਾ ਸਵਾ ਮਨ ਰੋਜ਼ ਜਨੇਊ ਲਾਹ ੨ ਤੂੰ ਜਦ ਰਾਖ ਦੀਏ ।
ਦਸਮ ਗੁਰੂ ਦੇ ਤੇਜ਼ ਹਟਾਏ ਜੋ ਨਾ ਹਟਦੇ ਲਾਖ ਦੀਏ ॥ ੧੫ ॥
ਤੇਰੇ ਦੇਵੀ ਅਤੇ ਦੇਵਤੇ ਸਾਰੇ ਤੈਨੂੰ ਛੱਡ ਗਏ ।
ਵਿੱਚ ਬਨਾਰਸ ਸ਼ਿਵ ਜੀ ਭੀ ਜਾ ਅੰਦਰ ਖੂਹੇ ਖੱਡ ਗਏ ॥
ਬ੍ਰਹਮਾਂ ਬਿਸ਼ਨ ਕ੍ਰਿਸ਼ਨ ਭੀ ਨੱਠੇ ਪੋਲ ਆਪਨਾ ਕੱਢ ਗਏ ।
ਓਸ ਭਿਆਨਕ ਸਮੇਂ ਵਿਖੇ ਹੋ ਸਾਰੇ ਤੈਥੋਂ ਅੱਡ ਗਏ ॥ ੧੬ ॥

ਜਦ ਤੇਰਾ ਨਾ ਵਾਰਸ ਕੋਈ ਰਹਗਈ ਇੱਕ ਅਕੱਲੀ ਤੂੰ।
ਏਧਰ ਉਧਰ ਪਈ ਭਟਕਦੀ ਹੋ ਕਰ ਬਾਜ਼ੀ ਝੱਲੀ ਤੂੰ॥
ਏਹੀ ਦੇਖ ਦਿਸ਼ਾ ਫਿਰ ਤੇਰੀ ਮੁੱਢੋਂ ਸੀ ਜਦ ਹੱਲੀ ਤੂੰ।
ਦਸਮ ਗੁਰੂ ਜੀ ਦਯਾ ਪਾਲਕੇ ਰੱਖੀ ਨਾਲ ਤਸੱਲੀ ਤੂੰ ॥ ੧੭ ॥
ਜੋ ਨਾ ਕਿਸੇ ਨਾਰ ਦੇ ਪਿੱਛੇ ਜਾਇ ਕਿਸੇ ਸੌਂ ਲੜਿਆ ਸਾ।
ਅਰ ਨਾ ਕਿਸੇ ਸਬੰਧੀ ਨੂੰ ਜਿਨ ਕੇਸੋਂ ਜਾਕੇ ਫੜਿਆ ਸਾ॥
ਫਿਰ ਨਾ ਕੁਨਬੇ ਹੀ ਦੇ ਮਾਰਨ ਕਾਰਨ ਰਣ ਮੇਂ ਖੜਿਆ ਸਾ।
ਉਸਨੇ ਸੀ ਤਦ ਤੇਗ਼ ਫੜੀ ਜਦ ਤੇਰਾ ਬੇੜਾ ਹੜਿਆ ਸਾ ॥ ੧੮ ॥
ਉਸ ਦਸਮੇਂ ਗੁਰ ਦੇ ਉਪਕਾਰਾਂ ਜੇਕਰ ਅੱਜ ਭੁਲਾਵੇਂ ਗੀ।
ਹੋ ਕ੍ਰਿਤਘਨ ਪਾਪ ਦੀ ਭਾਗਨ ਜੇ ਕਰ ਤੂੰ ਬਣ ਜਾਵੇਂਗੀ ॥
ਤਾਂ ਤੇਰਾ ਇਸ ਜਗ ਦੇ ਅੰਦਰ ਨਾਮ ਨ ਕੋਇ ਬੁਲਾਵੇ ਗੀ।
ਹਰ ਇੱਕ ਪੁਰਖ ਨਾਰ ਅਰ ਬੱਚੇ ਮੁਖ ਤੇ ਫਿਟਕਾਂ ਖਾਵੇਂਗੀ॥੧੯॥
ਤਾਂਤੇ ਜਿਸਨੇ ਰੱਖਯਾ ਤੈਨੂੰ ਉਸਦੇ ਗੁਨ ਮਨ ਯਾਦ ਕਰੀਂ।
ਮੰਗਲ ਕਰ ਉਸ ਯੋਧੇ ਦਾ ਘਰ ਦੀਪ ਮਾਲ ਕਰ ਜੋਤ ਧਰੀਂ ॥
ਜਗ੍ਹਾ ੨ ਪਰ ਜਲਸੇ ਕਰਕੇ ਉਸਦੇ ਯਸ਼ ਦੇ ਗੀਤ ਰਰੀਂ।
ਸ੍ਰੈਂਹੇ ਕਹੁ ਉਪਕਾਰ ਓਸਦੇ ਰੰਚਕ ਨਾ ਮਨ ਮਾਹਿੰ ਡਰੀਂ ॥ ੨੦ ॥
ਜਿਨ੍ਹਾਂ ਸਵਾਰਿਆ ਕੁੱਝ ਨ ਤੇਰਾ ਉਨ ਪਿੱਛੇ ਤੂੰ ਮਰਦੀ ਹੈਂ।
ਸ਼ੈਇ ਲੰਗੂਰ ਬਜ਼ਾਰੀਂ ਨੱਚੇਂ ਹਸ ਹਸ ਲੀਲਾ ਕਰਦੀ ਹੈਂ॥
ਫਿਰ ਤੂੰ ਰਾਸ ਪੁਆਕੇ ਅਪਨੀ ਸੂਰਤ ਗੋਪੀ ਕਰਦੀ ਹੈਂ।
ਦਸਮ ਗੁਰੂ ਦੇ ਵੇਲੇ ਕਿਉਂ ਤੂੰ ਜੀਵੰਦੜੀ ਹੀ ਮਰਦੀ ਹੈਂ ॥ ੨੧ ॥
ਇੱਕ ਨਿਸ਼ਾਨੀ ਕੇਸ ਓਸ ਦੀ ਜੋ ਕੁਦਰਤ ਥੋਂ ਲਿੱਤੇ ਨੀਂ।
ਨਾਲ ਉਸਤਰੇ ਕੈਂਚੀ ਤੈਂ ਤਾਂ ਉਹ ਭੀ ਹਨ ਕਟ ਲਿੱਤੇ ਨੀਂ॥
ਕੱਛ ਕੜੇ ਤੇ ਨਵਰਤ ਕਰਦੀ ਟੋਪੀ ਧੋਤੀ ਲਿੱਤੇ ਨੀਂ।

ਇਸੇ ਪਾਪ ਨੇ ਤੇਰੇ ਹਨ ਸਭ ਸੁਖ ਸੰਸਾਰੋਂ ਲਿੱਤੇ ਨੀਂ ॥ ੨੨ ॥
ਦੂਜੇ ਮੁਸਲਮਾਨ ਸਭ ਮਿਲਕੇ ਮੰਗਲ ਅੱਜ ਕਰਾਓ ਹੇ।
ਅਰ ਸਭ ਅਪਨੇ ਭਾਈਆਂ ਨੂੰ ਇਹ ਉੱਚੇ ਆਖ ਸੁਨਾਓ ਹੇ ॥
ਅੱਜ ਪ੍ਰਗਟ ਉਹ ਹੋਇਆ ਜਗ ਮਹਿ ਦਸਮ ਗੁਰੂ ਸਮਝਾਓ ਹੇ।
ਮੂਰਤ ਪੂਜਾ ਤੋੜ ਕਿਹਾ ਜਿਨ ਇਕ ਅਕਾਲ ਜਪਾਓ ਹੇ ॥ ੨੩ ॥
ਹਿੰਦੂ ਤੁਰਕ ਬਰਾਬਰ ਜਿਸਨੇ ਅਪਨੇ ਅੰਗ ਪਛਾਤੇ ਸੇ।
ਦਿਹਰਾ ਅਤੇ ਮਸੀਤ ਇੱਕ ਕਹ ਪੂਜਨ ਏਕ ਕਰਾਤੇ ਸੇ॥
ਤੁਮਰੇ ਜ਼ਾਲਮ ਲੋਕਾਂ ਨੂੰ ਜੋ ਤੁਮਕੋ ਬੁਰਾ ਬਨਾਤੇ ਸੇ।
ਪਕੜ ਤੇਗ਼ ਅਰ ਤੀਰ ਜੰਗ ਮੈਂ ਚਕਰ ਸਾਥ ਉਡਾਤੇ ਸੇ ॥ ੨੪ ॥
ਹਿੰਦੂ ਤੁਰਕਾਂ ਦਾ ਜੋ ਝਗੜਾ ਮੇਟਨ ਜਗ ਮਹਿੰ ਆਏ ਥੇ।
ਤੀਜਾ ਪੰਥ ਸਾਜਕੇ ਅਪਨਾ ਹੁਕਮ ਅਮਨ ਦੇ ਲਿਆਏ ਥੇ॥
ਤੁਮਰੇ ਪੀਰ ਫਕੀਰਾਂ ਨੇ ਜੋ ਕਹ ਅਵਤਾਰ ਸੁਨਾਏ ਥੇ।
ਦੂਰ ਪਖੰਡ ਉਡਾਕੇ ਜਿਸਨੇ ਸੱਚੇ ਮਾਰਗ ਪਾਏ ਥੇ ॥ ੨੫ ॥
ਜਿਸਦੇ ਵਰਤੇ ਦੇਖ ਮਲੇਰੀ ਬੈਠੇ ਰਾਜ ਕਮਾਂਦੇ ਨੇ।
ਕਿਤਨੇ ਲੈਕੇ ਹੁਕਮ ਨਾਮਿਆਂ ਚੰਗਾ ਰੋਖਾ ਖਾਂਦੇ ਨੇ॥
ਅੱਜ ਤੀਕ ਵਿੱਚ ਸਿੰਘਾਂ ਦੇ ਉਹ ਆਦਰ ਰਹਿਕੇ ਪਾਂਦੇ ਨੇ।
ਦਸਮ ਗੁਰੂ ਦੇ ਹੁਕਮ ਨਾਮਿਆਂ ਵਾਲੇ ਆਖ ਸੁਨਾਂਦੇ ਨੇ ॥ ੨੬ ।
ਫਿਰ ਤੁਮ ਐਸੇ ਦਾਤੇ ਦਾ ਕਿਉਂ ਧੰਨਬਾਦ ਨਾ ਕਰਦੇ ਹੋ।
ਅਰ ਉਪਕਾਰ ਦੱਸਦੇ ਉਸਦੇ ਕਿਉਂਕਰ ਮਨ ਵਿੱਚ ਡਰਦੇ ਹੋ॥
ਬਾਬਾ ਨਾਨਕ ਹੀ ਉਹ ਆਇਆ ਪੀਰ ਜਿਸੇ ਤੁਮ ਰਰਦੇ ਹੋ।
ਦੀਪਮਾਲ ਘਰ ਘਰ ਵਿੱਚ ਕਰਕੇ ਕਿਉਂ ਨਾ ਮੰਗਲ ਕਰਦੇ ਹੋ॥੨੭॥
ਤੀਜੀ ਕੌਮ ਈਸਾਈ ਤੂੰ ਭੀ ਮੰਗਲ ਅੱਜ ਕਰਾਈਂ ਰੀ।
ਐਸੇ ਗੁਰ ਦੇ ਜਨਮ ਸਮੇਂ ਦਾ ਨਾ ਉਪਕਾਰ ਭੁਲਾਈਂ ਰੀ॥

ਜਿਸਦੇ ਪਿਤਾ ਦਿਆ ਵਰ ਤੈਨੂੰ ਏਸ ਦੇਸ ਮੇਂ ਆਈ ਰੀ।
ਅਰ ਦਸਮੇਂ ਗੁਰ ਜਗ ਦੇ ਅੰਦਰ ਵੇਲੀ ਵਾਂਗ ਵਧਾਈ ਰੀ॥ ੨੭॥
ਜਿਸਤੇ ਪੰਥ ਖਾਲਸੇ ਤੈਨੂੰ ਸਭ ਥਾਂ ਫਤੇ ਦਿਵਾਈ ਹੈ।
ਚੀਨ ਮਚੀਨ ਮਿਸਰ ਅਰ ਬ੍ਰਹਮਾ ਤੇਰੀ ਫਿਰੀ ਦੁਹਾਈ ਹੈ॥
ਕਾਬਲ ਅਤੇ ਕੰਧਾਰ ਝੁਕਾਇਆ ਜਾ ਚਤਰਾਲ ਨਵਾਈ ਹੈ।
ਦਸਮ ਗੁਰੂ ਦੇ ਸਿੰਘਾਂ ਨੇ ਇਹ ਸ਼ਕਤੀ ਤੁੱਧ ਦਿਖਾਈ ਹੈ॥ ੨੯॥
ਅੱਜ ਕੱਲ ਸਰਹੱਦ ਵਿੱਚ ਜੋ ਵਧ ਵਧ ਤੇਗ ਚਲਾਂਦੇ ਹੈਂ।
ਔਖੀ ਘਾਟੀ ਬਿਖੜੇ ਪੈਂਡੇ ਵਾਂਗ ਸ਼ੇਰ ਦੇ ਜਾਂਦੇ ਹੈਂ॥
ਇੱਕੀ ਇੱਕੀ ਚਾਰ ਸਿਆਂ ਦੀ ਲੜਕੇ ਅਲਖ ਮੁਕਾਂਦੇ ਹੈਂ।
ਓੜਕ ਨੂੰ ਨਾ ਹਲਦੇ ਰੱਤੀ ਕਾਠ ਵਾਂਗ ਜਲ ਜਾਂਦੇ ਹੈਂ॥ ੩੦॥
ਤੇਰੇ ਰਾਜ ਅਟੱਲ ਹੇਤ ਜੋ ਕਰਨ ਲੜਾਈ ਭਾਰੀ ਜੀ।
ਹੇਠ ਕੇਸਰੀ ਝੰਡੇ ਦੇ ਨ ਕਰਦੇ ਜਾਨ ਪਿਆਰੀ ਜੀ॥
ਉਸ ਗੁਰ ਦਾ ਤੂੰ ਮੰਗਲ ਕਰ ਜੋ ਤੇਰਾ ਹੈ ਉਪਕਾਰੀ ਜੀ।
ਅਰ ਕਹੁ ਉਸਦੇ ਅੰਮ੍ਰਿਤ ਨੂੰ ਇਹ ਪੀਵੇ ਖਲਕਤ ਸਾਰੀ ਜੀ॥ ੩੧॥
ਚੌਥੀ ਕੌਮ ਖਾਲਸਾ ਪਜਾਰੀ ਜਾਗ ਨੀਂਦ ਤੇ ਦੇਖ ਜ਼ਰਾ।
ਤੇਰੇ ਪਿੱਛੇ ਪੁੱਤ ਮਰਾਂਦਾ ਜੋ ਗੁਰ ਨਾ ਸੀ ਰਤੀ ਡਰਾ॥
ਛੁਰਿਆਂ ਵਾਲਜਾਂ ਨੂੰ ਹੈ ਦਿੱਤਾ ਜਿਸਨੇ ਲੈਕੇ ਰਾਜ ਧਰਾ।
ਮੁਗਲਾਂ ਜ਼ਹਰ ਪਿਆਲੇ ਪੀਤੇ ਜਿਨ ਕਾ ਖੁਰ ਤੇ ਖੋਜ ਮਰਾ॥ ੩੨॥
ਚਿੜੀਆਂ ਕੋਲੋਂ ਬਾਜ਼ ਤੁੜਾਏ ਜਿਸ ਦਸਮੇਂ ਗੁਰ ਰਾਈ ਜੀ।
ਚਾਰੇ ਵਰਣ ਮਿਲਾਕੇ ਕੀਤੇ ਜਿਸਨੇ ਸੱਕੇ ਭਾਈ ਜੀ॥
ਸੂਰ ਬੀਰ ਇੱਕ ਪੰਥ ਖਾਲਸਾ ਜਿਸਨੇ ਕੌਮ ਸਜਾਈ ਜੀ।
ਉਹ ਦਸਵਾਂ ਗੁਰ ਪ੍ਰਗਟ ਹੋਇਆ ਦੇਈ ਅੱਜ ਬਧਾਈ ਜੀ॥ ੩੩॥
ਤੇਰਾ ਵਾਲੀ ਕੇਸਾਂ ਵਾਲਾ ਕਲਗੀਧਰ ਅੱਜ ਆਇਆ ਹੈ।

ਜਿਸਨੇ ਸਭ ਦੇ ਮੂਹੋਂ ਤੈਨੂੰ ਰਾ ਸਰਦਾਰ ਕਹਾਇਆ ਹੈ ॥
ਜਿਸ ਦੀ ਬਰਕਤ ਪਿੱਛੇ ਤੇਰਾ ਜਗ ਵਿੱਚ ਕੁਰਬ ਸਵਾਇਆ ਹੈ।
ਸਾਰੀ ਦੁਨੀਆ ਦੇ ਵਿਚ ਤੇਰਾ ਨਾਮ ਬਹਾਦ੍ਰ ਪਾਇਆ ਹੈ ॥ ੩੪ ॥
ਕਰਮ ਧਰਮ ਅਰ ਪੱਥਰ ਪੂਜਾ ਤੈਥੋਂ ਜਿਨ ਛੁਡਾਈ ਹੈ।
ਮੜ੍ਹੀ ਮਸਾਣੀ ਗੁੱਗਾ ਮੀਰਾਂ ਦੀ ਜਿਸ ਅਲਖ ਚੁਕਾਈ ਹੈ ॥
ਧੂਮਾਂ ਸੇਵ੍ਹ ਛੱਜੂ ਮੇਂ ਜਿਨ ਸਿੰਘਾਂ ਸ਼ਕਤੀ ਪਾਈ ਹੈ।
ਨਾਮ ਖਾਲਸਾ ਧਰਕੇ ਤੇਰਾ ਸਭ ਤੇ ਜੁਦੀ ਬਨਾਈ ਹੈ ॥ ੩੫ ॥
ਜਿਸਨੇ ਤੈਨੂੰ ਅਪਨਾ ਸੱਚਾ ਪਿਆਰਾ ਪੁੱਤ ਬਨਾਇਆ ਹੈ।
ਮਾਤਾ ਸਾਹਿਬ ਦੇਵਾਂ ਦੀ ਜਿਨ ਗੋਦ ਤੁਸਾਂਨੂੰ ਪਾਇਆ ਹੈ ॥
ਸਭ ਤੇ ਨਿਆਰਾ ਛੈਲ ਛਬੀਲਾ ਤੈਨੂੰ ਸਾਜ ਦਿਖਾਇਆ ਹੈ ॥
ਰਾਜਭਾਗਅਰਸੁਖਸਭਸੰਪਤਤੇਰੇਘਰ ਮਹਿ ਲਿਆਇਆਹੈ ॥ ੩੬ ॥
ਉਸ ਦਸਮੇਂ ਗੁਰ ਜੀ ਦਾ ਜੋ ਤੂੰ ਪੁੱਤ੍ਰ ਆਗਿਆ ਕਾਰੀ ਹੈਂ ॥
ਛੱਤ੍ਰੀ ਨਾਮ ਕਹਾਕੇ ਅਪਨਾ ਸੂਰਾ ਸ਼ਸਤ੍ਰ ਧਾਰੀ ਹੈਂ ॥
ਮੰਗਲ ਕਰ ਉਸ ਗੁਰ ਜੀ ਦਾ ਜਿਨ ਤੇਰੀ ਪੈਜ ਸਵਾਰੀ ਹੈ।
ਵਾਹਿਗੁਰੂ ਕੀ ਫਤੇ ਗਜਾ ਕਹੁ ਵਿੱਤ ਹਰੀ ਬਲਹਾਰੀ ਹੈ ॥ ੩੭ ॥



# ਕਲਗੀਧਰ ਉਪਕਾਰ

ਜਾਗ ਜਾਗ ਹੇ ਪੰਥ ਖਾਲਸਾ ਕਿਉਂ ਤੈਂ ਗੁਰੂ ਵਿਸਾਰ ਦੀਆ।
ਜਿਸਨੇ ਤੇਰੇ ਉੱਪਰ ਆਕੇ ਸੀ ਉੱਤਮ ਉਪਕਾਰ ਕੀਆ॥
ਤੇਰੇ ਸਾਜਨ ਕਾਰਨ ਜਿਸ ਨੇ ਆ ਭਾਰਤ ਮਹਿੰ ਜਨਮ ਲੀਆ॥
ਤੈਂਨੂੰ ਅਟਲ ਬਨਾਕੇ ਜਗ ਮਹਿੰ ਆਪ ਅਮਰ ਪੁਰ ਵਾਸ ਥੀਆ॥੧॥
ਅਕਾਲ ਪੁਰਖ ਨੇ ਪਾਸ ਬੁਲਾ ਜਿਸ ਸਾਚਾ ਥਾ ਉਪਦੇਸ਼ ਕਰਾ।
ਹੇ ਸੁਤ ਮੈਂ ਅਬ ਤੇਰੇ ਸਿਰ ਪਰ ਹੈ ਕਰਨਾਂ ਨਿਜ ਹਾਥ ਧਰਾ॥
ਪਹਿਲੇ ਜਿਤਕ ਪਠਾਏ ਮੈਂਨੇ ਨਾ ਤਿਨ ਸੇ ਮਮ ਕਾਜ ਸਰਾ।
ਸਭ ਆਪਣੀ ਅਪਨੀ ਉਰਝਾਏ ਜਿਨਕੋ ਪਿਖ ਮਨ ਕੋਪ ਭਰਾ॥੨॥
ਅਪਨੇ ਅਪਨੇ ਪੰਥ ਚਲਾ ਕਰ ਸਭ ਨੇ ਮੁਝੇ ਭੁਲਾਇਆ ਹੈ।
ਮੇਰੇ ਦੋਖੀ ਕਿਨੇ ਨ ਮਾਰੇ ਅਪਨਾ ਨਾਮ ਜਪਾਇਆ ਹੈ॥
ਬ੍ਰਹਮਾਂ ਚਾਹੇ ਬੇਦ ਬਨਾਕੇ ਤਿਨ ਮਹਿੰ ਜਗਤ ਫਸਾਇਆ ਹੈ।
ਮੇਰਾ ਸੂਧਾ ਮਾਰਗ ਤਜਕੇ ਔਜੜ ਮੇਂ ਭਟਕਾਇਆ ਹੈ॥ ੩॥
ਫਿਰ ਜੋ ਹੋਇ ਗਏ ਰਿਖ ਰਾਜੇ ਤਿਨ ਸਿੰਮ੍ਰਤ ਰਚ ਨਾਲ ਦਏ।
ਇਤਨੇ ਪੁਰਖ ਫਸਾਕੇ ਤਿਨ ਮੇਂ ਪਾਇ ਰਸਾਤਲ ਗਾਲ ਦਏ॥
ਮੇਰੇ ਹੁਕਮ ਵਿਸਾਰ ਜਿਨ੍ਹੋਂ ਨੇ ਅਪਨੇ ਵੰਧ ਸਖਾਲ ਦਏ।
ਜਿਸਤੇ ਮੈਂ ਰਿਸ ਕਰ ਵਹੁ ਮੂਰਖ ਓੜਕ ਨੂੰ ਮੁਖ ਕਾਲ ਦਏ॥੪॥
ਕਿਨੇ ਬਿਭੂਤ ਰਮਾਈ ਤਨ ਪਰ ਨਾਮ ਸਨਯਾਸ ਧਰਾਇਆ ਹੈ।
ਧਰਿਆ ਭੇਖ ਅਲੇਖ ਭੁਲਾਕੇ ਚਾ ਇਕੁ ਪੰਥ ਚਲਾਇਆ ਹੈ॥
ਫਿਰ ਗੋਰਖ ਨੇ ਪੈਦਾ ਹੋਕੇ ਜੋਗੀ ਪੰਥ ਚਲਾਇਆ ਹੈ।

ਕੌਨ ਪਾੜ ਕਰ ਮੁੰਦਰਾਂ ਪਾਈਆਂ ਲੋਗਿਨ ਕੋ ਭਰਮਾਇਆ ਹੈ॥੫॥
ਰਾਮਾਨੁਜ ਨੇ ਰਚ ਬਿਰਾਗੀ ਕੰਠੀ ਗਲੇ ਪੁਵਾਈ ਹੈ।
ਜਾਇ ਦੁਵਾਰਕਾ ਛਾਪੇ ਲਾਏ ਮੇਰੀ ਸੁਧ ਵਿਸਰਾਈ ਹੈ॥
ਓੜਕ ਰਾਇ ਮਹੰਮਦ ਸਾਜਿਆ ਤਿਨ ਭੀ ਗਤ ਨਹਿ ਪਾਈ ਹੈ।
ਰੋਜ਼ੇ ਬਾਂਗ ਖਿਥਾਰ ਜਗਤ ਮਹਿੰ ਮੁਛਾਂ ਲਿੰਗ ਕਟਾਈ ਹੈ॥੬॥
ਜਿਸ ਤੇ ਹਾਰ ਵਿਚਾਰ ਮਨੇ ਮਹਿੰ ਤੁਝ ਕੋ ਚਾਇ ਬੁਲਾਇਆ ਹੈ।
ਆਪਨਾ ਪੁਤ ਬਨਾਕੇ ਪਿਆਰੇ ਦੁਨੀਆਂ ਮਾਹਿੰ ਪਠਾਇਆ ਹੈ॥
ਇਨ ਸਭਨਾਂ ਕੋ ਦੂਰ ਕਰੋ ਮਤ ਜਿਨ ਮਹਿੰ ਨਰ ਅਟਕਾਇਆ ਹੈ।
ਮੇਰਾ ਧਰਮ ਕਰੋ ਦ੍ਰਿੜ੍ਹ ਸਾਰੇ ਜੋ ਇਨ ਚਾਇ ਭੁਲਾਇਆ ਹੈ॥੭॥
ਜਹਾਂ ਤਹਾਂ ਤੁਮ ਜਾਕੇ ਜਗ ਮੈਂ ਨੱਤ ਧਰਮ ਪਰਚਾਰ ਕਰੋ।
ਭੇਖ ਪੰਥ ਅਰ ਦੰਭ ਪਾਜ ਕੋ ਦੇ ਉਪਦੇਸ਼ਨ ਖੰਡ ਕਰੋ॥
ਦੁਸ਼ਟਨ ਮਾਰ ਉਬਾਰੋ ਸੰਤਾਂ ਅਰ ਦੁਖੀਅਨ ਕੀ ਪੀਰ ਹਰੋ।
ਮੇਟ ਧਰਾ ਤੇ ਨਰ ਅਭਮਾਨੀ ਰੰਕਨ ਕੇ ਸਿਰ ਰਾਜ ਧਰੋ॥
ਜਿਸ ਖਾਤਰ ਗੁਰ ਸਨਮੁਖ ਹੋਕੇ ਐਸਾ ਬਚਨ ਉਚਾਰਾ ਜੀ।
ਪੰਥ ਚਲੇਗਾ ਜਗ ਮਹਿ ਤਬ ਹੀ ਜਬ ਪ੍ਰਭ ਦੇਹ ਸਹਾਰਾ ਜੀ॥
ਪੂਰਨ ਕਰਸਾਂ ਹੁਕਮ ਆਪ ਦਾ ਕਰਕੇ ਜੰਗ ਕਰਾਰਾ ਜੀ।
ਖਾਲਕ ਕੀ ਖ਼ਲਕਤ ਸੁਖ ਦਾਤਾ ਰਚਹੋਂ ਪੰਥ ਪਿਆਰਾ ਜੀ॥੮॥
ਓਸ ਬਚਨ ਨੂੰ ਪੂਰਾ ਕਰਕੇ ਜਿਨ ਜਗ ਮਹਿ ਦਿਖਾਇਆ ਹੈ।
ਛੈਲ ਛਬੀਲਾ ਪੰਥ ਖਾਲਸਾ ਦੇ ਅੰਮ੍ਰਿਤ ਪਰਗਟਾਇਆ ਹੈ॥
ਜਿਸਨੇ ਵੇਦ ਕੁਰਾਨ ਪੁਰਾਨਾਂ ਤਜਕੇ ਗ੍ਰੰਥ ਮਨਾਇਆ ਹੈ।
ਹਿੰਦ ਤੁਰਕ ਤੇ ਨਿਆਰਾ ਰਸਤਾ ਭਾਰਤ ਮਾਂਹਿ ਚਲਾਇਆ ਹੈ॥੧੦
ਮੜ੍ਹੀ ਮਸਾਣੀ ਦੇਵੀ ਦੇਵਲ ਪੂਜਨ ਜਿਨੇ ਹਟਾਏ ਸੇ।
ਰਾਮ ਰਹੀਮ ਆਦਿ ਅਵਤਾਰੇ ਜਿਸਨੇ ਕੀਟ ਬਤਾਏ ਸੇ॥

ਮੁੰਡਨ ਭੱਦਨ ਵਿਖਯਾ ਆਦਿਕ ਨਿੰਦਤ ਕਰਮ ਛੁਡਾਏ ਸੇ।
ਜਾਪ ਤਾਪ ਅਰ ਨੇਮ ਵਰਤ ਸੇ ਪ੍ਰੇਮ ਅਧਿਕ ਬਤਲਾਏ ਸੇ॥੧੧॥
ਪਿਛਲੀ ਜ਼ਾਤ ਪਾਤ ਜਿਨ ਖੋਕੇ ਆਪਨੀ ਜ਼ਾਤ ਬਨਾਇ ਲਏ।
ਚਾਰੇ ਵਰਨ ਏਕ ਜਾ ਕਰਕੇ ਭਾਈ ਸਮ ਵਰਤਾਇ ਦਏ॥
ਸ਼ੂਦਰ ਵੈਸ਼ ਖੱਤਰੀ ਬ੍ਰਹਮਨ ਜਿਸ ਨੇ ਨਾਮ ਮਿਟਾਇ ਦਏ।
ਇੱਕੋ ਰੂਪ ਖਾਲਸਾ ਸਜਕੇ ਦ੍ਵੈਭੀ ਅਭਾਵ ਉਠਾਇ ਗਏ॥ ੧੨॥
ਜਿਨ ਕੋ ਸ਼ੂਦਰ ਨੀਚ ਜਾਨਕੇ ਕਿਨੇ ਨ ਸਾਥ ਮਿਲਾਇਆ ਥਾ।
ਯਜਰ ਵੇਦ ਵਿੱਚ ਰੱਬ ਜਿਨ ਕੋ ਅਪਨੇ ਪੈਰ ਬਤਾਇਆ ਥਾ॥
ਅਧਮ ਨੀਚ ਅਰ ਸੇਵਕ ਸਭ ਦੇ ਜਿਨ ਕੌ ਚਾਇ ਠਰਾਇਆ ਥਾ।
ਵੇਦ ਪੁਰਾਨ ਸੁਨਨ ਤੇ ਜਿਨ ਕੋ ਕਰਕੇ ਜ਼ੋਰ ਹਟਾਇਆ ਥਾ॥੧੩॥
ਦੇਵੀ ਠਾਕਰ ਦੁਆਰਿਆਂ ਮੇਂ ਜੋ ਜਾਣੋਂ ਮੂਲ ਨ ਪਾਤੇ ਥੇ।
ਕਣਕ ਖਾਣ ਥੋਂ ਜਿਨ੍ਹਾਂ ਹਟਾਇਆ ਮੋਠ ਬਾਜਰੀ ਖਾਤੇ ਥੇ॥
ਪਸ਼ੂ ਪੰਖੀਆਂ ਤੇ ਭੀ ਸੋਈ ਪਦਵੀ ਅਧਕ ਨ ਪਾਤੇ ਥੇ।
ਪਰਾਧੀਨ ਅਰ ਬੁਧ ਬਲ ਹੀਨੇ ਸਦਾ ਗੁਲਾਮ ਕਹਾਤੇ ਥੇ॥੧੪॥
ਐਸੇ ਰੰਕਨ ਕੇ ਸਿਰ ਜਿਸ ਨੇ ਸੀ ਜਬ ਅਪਨਾ ਹਾਥ ਧਰਾ।
ਦੇ ਅੰਮ੍ਰਿਤ ਕਰ ਅਮਰ ਤਿਨੋਂ ਕੋ ਸਭਨਾਂ ਕੇ ਸਿਰ ਤਾਜ ਕਰਾ॥
ਵਡੇ ਵਡੇ ਮੁਗਲਾਂ ਰਜਪੂਤਾਂ ਤਿਨ ਹੀ ਕੇ ਪੱਗ ਸੀਸ ਧਰਾ।
ਰੰਕਾਂ ਨੂੰ ਜਿਨ ਰਾਜੇ ਕਰਕੇ ਦੌਲਤ ਸੇ ਘਰ ਬਾਰ ਭਰਾ॥ ੧੫॥
ਕਰ ਸਰਦਾਰ ਦਿਖਾਏ ਜਗ ਮਹਿ ਖਾਨ ਜਗੀਰਾਂ ਭਾਰੀ ਜੀ।
ਯੁੱਧ ਜੰਗ ਮਹਿ ਲੈਨ ਵਡਾਈ ਅਰ ਤਮਗੇ ਸਰਕਾਰੀ ਜੀ॥
ਕਰੇ ਗੁਲਾਮੋਂ ਹਾਕਮ ਜਿਸਨੇ ਹਾਕਮ ਭਏ ਵਿਗਾਰੀ ਜੀ।
ਸੋ ਇਸ ਦੁਨੀਆਂ ਅੰਦਰ ਇੱਕੋ ਦਸਮ ਗੁਰੂ ਅਵਤਾਰੀ ਜੀ॥ ੧੬॥
ਜਿਸ ਦਸਮੇਂ ਗੁਰ ਜਗ ਵਿੱਚ ਤੋਰੀ ਐਸੀ ਪੇਜ ਵਧਾਈ ਹੈ।

ਸਾਰੀ ਕੌਮਾਂ ਅੰਦਰ ਤੇਰੀ ਛਾਈ ਵਡੀ ਬੜਾਈ ਹੈ ॥
ਸੂਰਮਤਾਈ ਤੇਰੇ ਜੇਹੀ ਹੋਰ ਨ ਕਿਨਹੂੰ ਪਾਈ ਹੈ ।
ਸਾਰੀ ਦੁਨੀਆਂ ਵਿੱਚੋਂ ਤੇਰੀ ਸੂਰਤ ਨਵੀਂ ਬਨਾਈ ਹੈ ॥ ੧੭ ॥
ਕਾਬਲ ਅਤੇ ਕੰਧਾਰ ਨਿਵਾਇ ਜਿਸਦੀ ਸ਼ਕਤੀ ਪਾਕੇ ਤੈਂ ।
ਕਦੇ ਨ ਪਿੱਠ ਦਿਖਾਈ ਰਣ ਮੇਂ ਦੁਸ਼ਮਨ ਉੱਪਰ ਜਾਕੇ ਤੈਂ ॥
ਮਾਸਾ ਹਾਰੀ ਮਾਰ ਮੁਕਾਏ ਸੁੱਕੇ ਚਣੇ ਚਬਾੜੇ ਤੈਂ । ।
ਜਿਸ ਦੇ ਬਲ ਤੇ ਗੜ੍ਹ ਸਨ ਤੋੜੇ ਕੱਚੇ ਸ਼ਲਗਮ ਖਾਕੇ ਤੈਂ । ੧੮॥
ਉਸ ਦਸਮੇਂ ਗੁਰ ਤੇਰੇ ਘੋੜੇ ਧਰ ਪਰ ਚਾਇ ਕੁਦਾਏ ਰੀ ।
ਪੰਜ ਪਿਆਰੇ ਪਾਟੇ ਜੋੜੇ ਜੋ ਸੇ ਦੁੱਖ ਦੁਖਾਏ ਰੀ ॥
ਲੱਖਾਂ ਦੇ ਓਹ ਪੇਟ ਪਾਲਦੇ ਜੋ ਭੁੱਖੇ ਪਛਤਾਏ ਰੀ ।
ਜਾਇ ਗੁਰੂ ਦੇ ਅੱਗੇ ਖਾਲੀ ਸੀ ਜਿਨ ਪੇਟ ਵਜਾਏ ਰੀ ॥ ੧੯ ॥
ਐਸੀ ਬਰਕਤ ਪਾਇ ਉਸਦੀ ਫਿਰ ਤੈਂ ਕਿਆ ਇਹ ਕੀਤਾ ਹੈ ।
ਹੋਇ ਕ੍ਰਿਤਘਨ ਪਾਪ ਸਿਰ ਧਰਕੇ ਬੇਮੁਖ ਮਨ ਕਰ ਲੀਤਾ ਹੈ ॥
ਫੇਰ ਗਧੇ ਪਣ ਨੂੰ ਤੂੰ ਧਾਈ ਭੰਗ ਪਿਆਲਾ ਪੀਤਾ ਹੈ ।
ਬੁਰਕਾ ਸਿੰਘ ਨ ਭਾਵੇ ਤੈਨੂੰ ਜਿਸ ਨੇ ਦੁਰਜਨ ਜੀਤਾ ਹੈ ॥ ੨੦ ॥
ਮੜ੍ਹੀ ਮਸਾਨੀ ਪੂਜਨ ਜਾਵੇਂ ਥਾਨ ਸੀਤਲਾ ਸੇਵ ਕਰੇਂ ।
ਲਾਇ ਸੰਧੂਰ ਸੁਆਹ ਦੇ ਪਿੰਨੇ ਵਿੱਚ ਚੁਰਸਤੇ ਜਾਇ ਧਰੇਂ ॥
ਦੇਵੀ ਦੁਆਰੇ ਜਾਇ ਪੂਜ ਸੇ ਜੈ ਅੰਬੇ ਇਹ ਭਾਤ ਰਰੇਂ ।
ਕਰੇਂ ਕੜਾਹੀ ਸ਼ਰਮ ਨ ਕਰਸੇਂ ਗੁਰ ਜੀ ਕੋਲੋਂ ਨਾਹਿ ਡਰੇਂ ॥੨੧॥
ਜਾਇ ਨਗਾਹੇ ਵਾਲੇ ਦੇ ਤੂੰ ਚਾਲੇ ਧਰਮ ਗੁਵਾਇਆ ਹੈ ।
ਸਵਾ ਮਣੇ ਦਾ ਰੋਟ ਭਰਾਈ ਹੱਥੋਂ ਚਾ ਪਕਵਾਇਆ ਹੈ ॥
ਹਨੂੰਮਾਨ ਦੀ ਮੰਨੀ ਪੱਕੀ ਭੈਰੋਂ ਭੂਤ ਮਨਾਇਆ ਹੈ ।
ਗੁੱਗੇ ਦੀ ਮਾੜੀ ਪਰ ਜਾਕੇ ਸੱਪਾਂ ਗੁਰੂ ਬਨਾਇਆ ਹੈ ॥ ੨੨ ॥

ਖੇਲੇਂ ਖੇਡਾਂ ਭਨ ਪਰ ਛਾਂਟੇ ਮਾਰੇ ਵਾਂਗ ਗੁਵਾਰਾਂ ਤੂੰ ।
ਚੋਰਾਂ ਵਾਂਗ ਮਾਰ ਹੋ ਖਾਂਦੀ ਸਹੇਂ ਰੁਧਰ ਦੀ ਧਾਰਾਂ ਤੂੰ ॥
ਅੰਨਮਤੀ ਘਰ ਮਾਹਿੰ ਬੁਲਾਕੇ ਕੋਢੇਂ ਚੌਂਕੇ ਕਾਰਾਂ ਤੂੰ ।
ਹੱਥ ਉਨ੍ਹਾਂ ਦੇ ਗਊ ਫੜਾਕੇ ਬੈਠੀ ਡਰਸੇਂ ਧਾਰਾਂ ਤੂੰ ॥ ੨੩ ॥
ਜਸ ਸਤਿਗੁਰ ਦੇ ਗੁਰਦੁਆਰਿਆਂ ਪਰ ਕਦੇ ਨ ਫੇਰਾ ਪਾਇਆ ਤੈਂ।
ਦੇ ਦਸਵੰਧ ਆਪਨੇ ਹੱਥੋਂ ਨਾ ਕੁਝ ਭੁਲਾ ਕੁਮਾਇਆ ਤੈਂ ॥
ਗੁਰ ਦੇ ਸਿੰਘਾਂ ਸੱਦ ਧਾਮ ਵਿਚ ਨਾ ਭੋਜਨ ਛਕਵਾਇਆ ਤੈਂ ।
ਨਾਂ ਨੰਗਿਆਂ ਨੂੰ ਦਏ ਪੁਸ਼ਾਕੇ ਜੋੜਾ ਨਾ ਪਹਿਰਾਇਆ ਤੈਂ ॥ ੨੪॥
ਉਲਟਾ ਜਾਕੇ ਠਾਕੁਰ ਦੁਵਾਰੇ ਤੈਂ ਅਪਨਾ ਧਨ ਦਾਨ ਕਰਾ ।
ਭੂਖਨ ਬਸਤ੍ਰ ਬਰਤਨ ਦੇਕੇ ਅੰਨਮਤੀ ਦਾ ਧਾਮ ਭਰਾ ॥
ਬ੍ਰਹਮ ਭੋਜ ਕਰ ਲੱਡੂ ਪੂਰੀ ਖੀਰਾਂ ਦਾ ਤੈਂ ਥਾਲ ਧਰਾ ।
ਖੂਬ ਰਜਾਕੇ ਦਈ ਦੱਖਨਾ ਅਪਨਾ ਟੱਬਰ ਭੁਖ ਮਰਾ ॥ ੨੫ ॥
ਗੰਗਾ ਪਰ ਤੈਂ ਜਾਕੇ ਅਪਨਾ ਖੀਸਾ ਖਾਲੀ ਕੀਨਾ ਹੈ ।
ਗਿਣ ਗਿਣ ਟਕਾ ਪੋਪ ਦੇ ਅੱਗੇ ਤੈਂ ਚੁਪਕੇ ਧਰ ਦੀਨਾ ਹੈ ।
ਬਹੀਆਂ ਉੱਪਰ ਨਾਮ ਲਿਖਾਏ ਇਹ ਔਗਣ ਕਰ ਲੀਨਾ ਹੈ ॥
ਆਪਨੀ ਨਸਲ ਗੁਲਾਮ ਬਨਾਈ ਕੀਤਾ ਕੰਮ ਕਮੀਨਾ ਹੈ ॥ ੨੬ ॥
ਜਗਨ ਨਾਥ ਦੇ ਦਰਸ਼ਨ ਕਰਕੇ ਸਭ ਦਾ ਜੂਠਾ ਖਾਂਦੀ ਹੈਂ ।
ਦੇਖ ਮੂਰਤੀ ਟੁੰਡ ਮੁੰਡ ਨੂੰ ਝੁਕ ਕੇ ਸੀਸ ਨਿਵਾਂਦੀ ਹੈਂ ॥
ਫੇਰ ਜਾ ਵਿੱਚ ਬਨਾਰਸ ਦੇ ਤੂੰ ਅਪਨੀ ਉਮਰ ਬਿਤਾਂਦੀ ਹੈਂ ।
ਛੋਡ ਗੁਰੂ ਦੇ ਤਖਤ ਪਿਆਰੇ ਸ਼ਿਵ ਥੋਂ ਮੁਕਤੀ ਪਾਂਦੀ ਹੈਂ ॥ ੨੭ ।
ਫੇਰ ਗਿਆ ਵਿੱਚ ਜਾਕੇ ਆਪਨਾ ਖੀਸਾ ਖਾਲੀ ਕਰਦੀ ਹੈਂ ।
ਸਾਰਾ ਖੱਟਿਆ ਘਾਲਿਆ ਅਪਨਾ ਦਾਦੇ ਅੱਗੇ ਧਰਦੀ ਹੈਂ ॥
ਅਪਨੇ ਵੱਡਿਆਂ ਪਰੇਤ ਬਨਾਕੇ ਸ਼ਰਮ ਨ ਮਨ ਵਿੱਚ ਕਰਦੀ ਹੈਂ ।

ਲਾਹਿ ਕਛਿਹਰਾ ਕੜਾ ਹੱਥ ਤੋਂ ਜੀਂਵੰਦੜੀ ਹੀ ਮਰਦੀ ਹੈਂ ॥ ੨੮॥
ਕੁਰਖੇਤਰ ਦੇ ਗ੍ਰਹਨ ਵਿੱਚ ਜਾ ਤੈਂ ਸਰਬੰਸ ਸੁ ਦਾਨ ਦੀਆ।
ਅਪਨੋ ਧਰਮ ਸੁਪਤਨੀ ਤਾਈਂ ਅੰਨਮਤੀ ਨੇ ਹਾਥ ਲੀਆ॥
ਚਾਂਦੀ ਸੋਇਨਾ ਮੋਤੀ ਹੀਰੇ ਦੇ ਭੇਟਾ ਨਹਿ ਡਰੀ ਜੀਆ।
ਜਾਇ ਹੋਰ ਦੀ ਦਾਸੀ ਹੋਈ ਅਪਨਾ ਦਿਆ ਭੁਲਾਇ ਪੀਆ ॥੨੯॥
ਗੁਰ ਜੀ ਨਾਲੋਂ ਰਾਮ ਕ੍ਰਿਸ਼ਨ ਨੂੰ ਤੈਂ ਹੈ ਅਧਕ ਪਛਾਤਾ ਰੀ।
ਗੁਰੂ ਗਰੰਥ ਤੇ ਵੇਦ ਪੁਰਾਨਾਂ ਨੂੰ ਤੈਂ-ਉੱਤਮ ਜਾਤਾ ਰੀ।
ਸਿੰਘਾਂ ਤੇ ਤੂੰ ਵਧਕੇ ਸਮਝੇ ਨੜੀਮਾਰ ਘਰ ਖਾਤਾ ਰੀ।
ਕਿਉਂ ਹੈ ਗਰਜ਼ ਪੁਰਾਣਾਂ ਉੱਪਰ ਤੇਰਾ ਮਨ ਲਲਚਾਤਾ ਰੀ ॥ ੩੦॥
ਤਾਂਤੇ ਹੁਨ ਤੂੰ ਦੇਖ ਖਾਲਸਾ ਅਪਨੀ ਦੁਰਗਤ ਸਾਰੀ ਨੂੰ।
ਕਿਆ ਸੁਖ ਪਾਇਆ ਸਾਚ ਬਤਾ ਦੇ ਤਜਕੇ ਗੁਰ ਅਵਤਾਰੀ ਨੂੰ॥
ਅਜੇ ਵਿਗੜਿਆ ਕੁਝ ਨ ਤੇਰਾ ਜੇ ਸਮਝੇ ਪਤਿ ਹਾਰੀ ਨੂੰ।
ਅਪਨਾ ਹੱਛਕ ਪਿਤਾ ਜਾਨ ਲੈ ਉਸ ਕਲਗੀ ਅਵਤਾਰੀ ਨੂੰ ॥੩੧
ਪੱਥਰ ਲੱਕੜ ਪਾਣੀ ਪੂਜਾ ਅਪਨੇ ਸਿਰ ਥੋਂ ਦੂਰ ਕਰੀਂ।
ਵੇਦ ਪੁਰਾਨ ਕੁਰਾਨਾਂ ਕੋਲੋਂ ਅਪਨਾ ਡੇਰਾ ਦੂਰ ਧਰੀਂ॥
ਗੋਰ ਮੜ੍ਹੀ ਅਰ ਠਾਕੁਰ ਦੁਆਰੇ ਭੂਲ ਨ ਛਿਨ ਮਹਿ ਪੈਰ ਧਰੀਂ।
ਕੋਨੇ ਮੋਨੇ ਨੜੀਮਾਰ ਤੇ ਕਾਲੇ ਫਨੀਅਰ ਵਾਂਗ ਡਰੀਂ ॥ ੩੨ ॥
ਦਸਮੇਂ ਗੁਰ ਤੇ ਬਿਨਾਂ ਗੁਰੂ ਨਾ ਗੁਰੂ ਗ੍ਰੰਥ ਬਿਨ ਮੰਨੀ ਤੂੰ।
ਅਪਨੀ ਮੁਕਤੀ ਕਾਰਨ ਜਾਕੇ ਫੜੀਂ ਨ ਦੂਜੇ ਕੰਨੀ ਤੂੰ॥
ਚਰਨ ਘਾਲ ਦੀ ਮਟਕੀ ਤਾਂਈਂ ਨਾਲ ਸਲੋਤਰ ਭੰਨੀ ਤੂੰ।
ਪਕੜ ਪਖੰਡੀ ਲੋਕਾਂ ਨੂੰ ਚਾ ਗੁਰਬਾਣੀ ਸੌਂ ਡੰਨੀ ਤੂੰ॥ ੩੩॥
ਤੇਰੇ ਵਿੱਚ ਲੁਟੇਰੇ ਕਿਤਨੇ ਪੰਥ ਖਾਲਸਾ ਆਇ ਵੜੇ।
ਬਾਰਾਂ ਤੇਰਾਂ ਛੌਦਾਂ ਤਾਈਂ ਜਿਨ ਨੇ ਹਨ ਗੁਰ ਆਨ ਘੜੇ॥

ਤੇਨੂੰ ਪਾਣੀ ਪੈਰਾਂ ਦਾ ਦੇ ਪਏ ਪੁਜਾਵਨ ਜਾਇ ਖੜ੍ਹੇ ।
ਪਕੜਗੁਰਜਤੂੰ ਗਿਆਨ ਗੁਰੂ ਦੀ ਤੋੜ ਧਾਰ ਥਲ ਸਰਬ ਧੜੇ॥੩੪॥
ਦਸਮ ਗੁਰੂ ਦੀ ਜਾਗਾ ਜੇ ਗੁਰ ਕਿਸੇ ਮਨੁੱਖ ਬਨਾਵੇਂਗੀ ।
ਉਸਦੀ ਲਾਦੀ ਹੋਕੇ ਪਨਾਰੀ ਬੈਲ ਵਾਂਗ ਮਰ ਜਾਵੇਂਗੀ ॥
ਕਾਰਾਂ ਭੇਟਾਂ ਦੇਦੇ ਅਪਨਾਂ ਸਾਰਾ ਧਾਮ ਲੁਟਾਵੇਂਗੀ ।
ਓੜਕ ਨੂੰ ਦਸਮੇਂ ਗੁਰ ਸਨਮੁਖ ਕਿਆ ਮੁਖ ਲੈਕੇ ਜਾਵੇਂਗੀ ॥੩੫॥
ਰਾਮ ਕ੍ਰਿਸ਼ਨ ਅਰ ਵਿਸ਼ਨ ਦੇਵ ਸ਼ਿਵ ਸਾਰੇ ਸਿਰ ਥੋਂ ਦੂਰ ਧਰੀਂ ।
ਦੇਵੀ ਅਤੇ ਦੇਵਤੇ ਸਾਰੇ ਦੂਰੋਂ ਹੀ ਫੜ ਚੂਰ ਕਰੀਂ ॥
ਦੂਜਾ ਹੋਰ ਸ਼ਰੀਕ ਗੁਰੂ ਦਾ ਕਰਨਾ ਨਾ ਮਨਜ਼ੂਰ ਕਰੀਂ ।
ਜੋ ਗੁਰ ਬਣਕੇ ਆਕੜ ਦੱਸੇ ਫੜਕੇ ਉਸੇ ਗਰੂਰ ਹਰੀਂ ॥ ੩੬ ॥
ਅੱਜ ਕੱਲ ਜੋ ਏਹ ਬੀਮਾਰੀ ਤੇਰੇ ਅੰਦਰ ਆਇ ਰਹੀ ।
ਗੁਰੂ ਬਣਨ ਨੂੰ ਪਏ ਲੁਟੇਰੇ ਨਾ ਤੂੰ ਮੰਨੀ ਜਿਨ੍ਹਾਂ ਕਹੀ ॥
ਥਾਪੀ ਪਿੱਠ ਲੁਵਾ ਕੇ ਪਨਾਰੇ ਬੈਲਾਂ ਵਾਂਗ ਨ ਜਾਇ ਸਹੀ ।
ਐਸੇ ਦੰਭੀ ਪੁਰਖਾਂ ਦੇ ਤੂੰ ਜਾਕੇ ਪੈਰ ਨ ਜਾਇ ਗਹੀ ॥ ੩੭ ॥
ਇੱਕੋ ਗੁਰ ਹੁਣ ਅੰਤਮ ਤੇਰਾ ਦਸਮ ਗੁਰੂ ਜੀ ਥੱਮ ਆਹੇ ।
ਗੁਰੂ ਗ੍ਰੰਥ ਬਿਨ ਝੂਠਾ ਹੈ ਜੋ ਅਪਨੇ ਤਾਈਂ ਗੁਰੂ ਕਹੇ ॥
ਐਸੇ ਝੂਠੇ ਗੁਰੂਆਂ ਹੱਥੋਂ ਅੱਗੇ ਬੇੜੇ ਜਾਇ ਬਹੇ ।
ਕਈ ਤਰ੍ਹਾਂ ਦੇ ਕਸ਼ਟ ਪੰਥ ਨੇ ਦੇਖੋ ਅਪਨੇ ਸੀਸ ਸਹੇ ॥ ੩੮ ॥
ਸਾਲ ਸਤਾਰਾਂ ਸੈ ਤੇਈ ਵਿੱਚ ਜੋ ਇਸ ਜਗ ਮਹਿ ਆਇਆ ਥਾ ।
ਇਸ ਭਾਰਤ ਦਾ ਗਾਰਤ ਹੁੰਦਾ ਬੇੜਾ ਜਿਸੇ ਬਚਾਇਆ ਥਾ ॥
ਅਪਨੀ ਜਾਗ੍ਹਾ ਗ੍ਰੰਥ ਪੰਥ ਨੂੰ ਜਿਸਨੇ ਬਹੁਰ ਬਨਾਇਆ ਥਾ ।
ਮੰਨ ਮੰਨ ਤੂੰ ਪੰਥ ਖਾਲਸਾ ਜੋ ਉਹ ਹੁਕਮ ਲਿਆਇਆ ਥਾ॥੩੯॥
ਇਸ ਦਿਨ ਨੂੰ ਤੂੰ ਜਾਨ ਪਵਿੱਤ੍ਰ ਘਰ ਘਰ ਕਰੀ ਵਧਾਈ ਹੇ ।

ਗੁਰੂ ਗ੍ਰੰਥ ਦਾ ਭੋਗ ਪਵਾਕੇ ਮੇਲੇ ਭਾਰੀ ਲਾਈ ਹੈ ॥
ਜੋ ਉਪਕਾਰ ਦਸਮ ਗੁਰ ਕੀਤੇ ਉੱਚੇ ਟੇਰ ਸੁਨਾਈ ਹੈ ।
ਵਿੱਤ ਹਰੀ ਦੀ ਏਹ ਬੇਨਤੀ ਮੂਲ ਨ ਮਨੋਂ ਭੁਲਾਈ ਹੈ ॥ ੪੦
ਦੀਪਮਾਲ ਕਰ ਘਰ ਘਰ ਅੰਦਰ ਚੱਲੇ ਆਤਸ਼ਬਾਜ਼ੀ ਜੀ ।
ਚੰਗੇ ਭੋਜਨ ਅਤੇ ਪੁਸ਼ਾਕੇ ਖਾ ਪਾ ਹੋਵੋ ਰਾਜ਼ੀ ਜੀ ॥
ਗਾਓ ਗੀਤ ਉਨ੍ਹਾਂ ਦੇ ਯਸ਼ ਦੇ ਕਰੋ ਜ਼ਿੰਦਗੀ ਤਾਜ਼ੀ ਜੀ ।
ਵਿੱਤ ਹਰੀ ਤੂੰ ਜਾਗ ਖਾਲਸਾ ਹੋਕਰ ਸੱਚਾ ਗਾਜ਼ੀ ਜੀ ॥ ੪੧

ਇਤੀ

—+:⁘:+—



